ਪ੍ਰੋਫੈਸਰ ਸਾਹਿਬ ਦੇ ਵਿਸ਼ਲੇਸ਼ਣ ਦੀ ਬਾਰੀਕੀ ਦੀ ਤਾਂ ਅਸੀਂ ਦਾਦ ਦੇਂਦੇ ਹਾਂ, ਪਰ ਉਨ੍ਹਾਂ ਦੀ ਇਸ ਗੱਲ ਤੇ ਅਸੰਤੁਸ਼ਟ ਹਾਂ ਕਿ ਉਨ੍ਹਾਂ ਨੇ ਆਪਣੇ ਮੂਲਾਧਾਰ ਗ੍ਰੰਥ B1 ਦੇ ਅਜੇਹੇ ਤੱਥਾਂ ਨੂੰ ਆਧਾਰ ਬਣਾ ਕੇ ਗੱਲ ਅੱਗੇ ਤੋਰੀ ਹੈ ਜਿਨ੍ਹਾਂ ਦੀ ਪ੍ਰਮਾਣਿਕਤਾ ਸੰਦਿਗਧਤਾ ਤੋਂ ਕਦਾਚਿਤ ਮੁਕਤ ਨਹੀਂ ਹੋ ਸਕਦੀ ਸੀ। ਆਪਣੇ ਲੇਖ ਵਿਚ ਉਨ੍ਹਾਂ ਬੀ 2 (ਕਾਨਪੁਰ ਵਿਚ ਸਥਿਤ ਮੌਜੂਦਾ ਬੀੜ) ਦੀ ਪਛਾਣ ਲਈ ਵੱਡੀ ਮਾਤ੍ਰਾ ਵਿਚ ਜੀ. ਬੀ. ਸਿੰਘ ਦੀ ਜੁਟਾਈ ਸੂਚਨਾ ਨੂੰ ਹੀ ਵਰਤਿਆ ਹੈ ਤੇ ਇਸ ਗੱਲ ਵਲ ਧਿਆਨ ਨਹੀਂ ਦਿੱਤਾ ਕਿ ਜੀ. ਬੀ. ਸਿੰਘ ਇਸੇ ਭਾਈ ਬੰਨੋ ਵਾਲੀ ਬੀੜ ਦੀ ਗੱਲ ਕਰ ਰਹਿਆ ਹੈ। ਉਸ ਇਸ ਗੱਲ ਦਾ ਵੀ ਖਿਆਲ ਨਹੀਂ ਕੀਤਾ ਕਿ ਜੀ. ਬੀ. ਸਿੰਘ ਦੀ ਜੁਟਾਈ ਸੂਚਨਾ ਉਕਾਈਆਂ ਭਰਪੂਰ ਹੋ ਸਕਦੀ ਹੈ, ਕਿਉਂਜੋ ਕਥਿਤ ਭਾਈ ਬੰਨੋ ਵਾਲੀ ਬੀੜ ਜੀ. ਬੀ. ਸਿੰਘ ਨੇ ਬੜੀ ਕਾਹਲੀ ਨਾਲ ਵੇਖੀ ਸੀ ਤੇ ਬਾਕੀ ਸੂਚਨਾ ਲਈ ਉਨ੍ਹਾਂ ਸ. ਬਿਸ਼ਨ ਸਿੰਘ ਬੰਨੋਆਣੀਏ ਉਪਰ ਨਿਰਭਰਤਾ ਰਖੀ ਸੀ। ਜੀ. ਬੀ. ਸਿੰਘ ਦੇ ਲਾਏ ਗਵੇੜਾਂ ਦਾ ਥੋਥਾਪਨ ਸਾਡੀ ਜੀ. ਬੀ. ਸਿੰਘ ਬਾਰੇ ਅੱਗੇ ਦਿੱਤੀ ਟੀਕਾ-ਟਿੱਪਣੀ ਤੋਂ ਭਲੀ ਭਾਂਤ ਉਘੜ ਆਏਗਾ।

ਨੀਸਾਣੁ : ਬੀੜ ਦੇ ਲਿਖੇ ਜਾਣ ਦੇ ਸਮੇਂ ਨਾਲ ਇਸ ਵਿਚ ਮਿਲਦੇ ਨੀਸਾਣਾਂ ਦਾ ਪ੍ਰਸ਼ਨ ਜੁੜਿਆ ਹੋਇਆ ਹੈ। ਬੀੜ ਦੇ ਸੂਚੀ ਪਤ੍ਰ ਵਾਲੇ ਪਹਿਲੇ ਤਤਕਰੇ ਦੇ ਸੰਮਤ ਵਾਲੇ ਲੇਖ ਦੇ ਛੇਤੀ ਪਿੱਛੋਂ ਇਹ ਸੂਚਨਾ ਆਈ ਹੈ :

੩੪ ਨੀਸਾਣੁ ਗੁਰੂ ਜੀਉ ਕੇ ਦਸਤਖਤ ਮਹਲਾ ੬

ਇਸ ਦਾ ਅਰਥ ਇਹ ਹੈ ਕਿ ਇਸ ਬੀੜ ਦੇ ਪਤ੍ਰਾ ੩੪ ਉਪਰ ਜੋ ਲਿਖਤ ਹੈ, ਉਹ ਛੇਵੇਂ ਗੁਰੂ ਸਾਹਿਬ ਦੇ ਹੱਥਾਂ ਦੀ ਲਿਖੀ ਹੋਈ ਹੈ। ਅਸੀਂ ਪਿੱਛੇ ਦੱਸ ਆਏ ਹਾਂ ਕਿ ਬੀੜ ਦੇ ਪਤ੍ਰਾ ਅੰਕ ੩੩ ਉਪਰ ਜੋਤੀ ਜੋਤਿ ਸਮਾਵਣੇ ਕੇ ਚਲਿਤ੍ਰ ਹਨ। ਅਗਲੇ ਪਤ੍ਰੇ ਉੱਤੇ ਜਿਸ ਦਾ ਅੰਕ ੩੪ ਹੈ, ਲਾਲ, ਨੀਲੇ, ਕਾਲੇ ਤੇ ਸੁਨਹਿਰੀ ਰੰਗਾਂ ਨਾਲ ਕੀਤੀ ਬੜੀ ਖੂਬਸੂਰਤ ਚਿਤ੍ਰਕਾਰੀ ਦਾ ਇਕ ਫ੍ਰੇਮ ਜੇਹਾ ਬਣਿਆ ਹੋਇਆ ਹੈ। ਇਸ ਦੇ ਹੇਠਲੇ ਹਿੱਸੇ ਵਿਚ ਵਖਰੇ ਕਾਗਜ਼ ਤੇ ਲਿਖਿਆ ਮੂਲਮੰਤ੍ਰ ਹੈ। (ਪਲੇਟ , XXV, ਚਿਤ੍ਰ ੨੦) ਤਤਕਰੇ ਵਿਚ ਇਸ ਨੂੰ "ਨੀਸਾਣੁ ਗੁਰੂ ਜੀਉ ਕੇ ਦਸਤਖਤ ਮਹਲਾ ੬" ਕਰਕੇ ਲਿਖਿਆ ਹੈ। ਪਰ ਇਹ ਛੇਵੇਂ ਪਾਤਸ਼ਾਹ ਦਾ ਲਿਖਿਆ ਨਹੀਂ ਲਗਦਾ, ਨੌਵੇਂ ਪਾਤਸ਼ਾਹ ਦੇ ਹੱਥਾਂ ਦਾ ਲਿਖਿਆ ਲਗਦਾ ਹੈ। ਇਸ ਨੀਸਾਣੁ ਨੂੰ ਗਿਆਨੀ ਰਾਜਿੰਦਰ ਸਿੰਘ ਬਲ ਨੇ ਵੀ ਆਪਣੀ ਪੁਸਤਕ 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ' ਦੇ ਪੰਨਾ ੧੦੨ ਦੇ ਸਾਮ੍ਹਣੇ ਲਗੇ ਚਿਤ੍ਰਾਂ ਵਾਲੇ ਪਤ੍ਰੇ ਉਪਰ ਪ੍ਰਸਤੁਤ ਕੀਤਾ ਹੈ, ਪਰ ਸਿੱਧਾ ਭਾਈ ਬੰਨੋ ਵਾਲੀ ਬੀੜ ਦਾ ਹੋਣ ਦੀ ਬਜਾਇ "ਖਾਰੇ ਵਾਲੀ ਬੀੜ ਦੀ ਇਕ ਪੁਰਾਤਨ ਬੀੜ ਵਿੱਚੋਂ" ਲਇਆ ਲਿਖਿਆ ਹੈ। ਇਸ ਨੀਸਾਣੁ ਦਾ ਗੁਰੂ ਤੇਗ ਬਹਾਦਰ ਜੀ ਦਾ ਲਿਖਿਆ ਲਗਣਾ ਤੇ ਤਤਕਰੇ ਵਿਚ ਛੇਵੇਂ ਪਾਤਸ਼ਾਹ ਦਾ ਨਿਸ਼ਾਨ ਦਸਿਆ ਹੋਣਾ ਬੜਾ ਗੁੰਝਲਮਈ ਹੈ, ਪਰੰਤੂ ਇਸ ਵਲ ਅਸੀਂ ਵਿਵੇਚਨ ਵਾਲੇ ਭਾਗ ਵਿਚ ਮੁੜ ਪਰਤਾਂਗੇ।



ਜੀ. ਬੀ. ਸਿੰਘ ਨੇ ਇਸ ਨੀਸਾਣੁ ਨੂੰ ਐਵੇਂ ਰਿਵਾਇਤ ਬਿਆਨ ਕਰਨ ਦੇ ਲੋਰ ਵਿਚ ਹੀ ਗੁਰਬਿਲਾਸ ਪਾਤਸ਼ਾਹੀ ੬ ਦੇ ਲੇਖਕ ਤੇ ਨਿਰਭਰ ਕਰਦਿਆਂ ਪੰਚਮ ਪਾਤਸ਼ਾਹ ਦੀ ਮਨਜ਼ੂਰੀ ਦਾ ਨਿਸ਼ਾਨ ਮੰਨ ਲਇਆ ਹੈ।[5] ਉਨ੍ਹਾਂ ਨੇ ਇਸ ਨੂੰ ਨ ਤਾਂ ਗਹੁ ਨਾਲ ਦੇਖਿਆ ਲਗਦਾ ਹੈ, ਨ ਇਸ ਗ੍ਰੰਥ ਦੇ ਤਤਕਰੇ ਵਿਚ ਦਿੱਤੀ ਪ੍ਰਤੀਕ "ਨੀਸਾਣੁ ਗੁਰੂ ਜੀਉ ਕੇ ਦਸਤਖਤ ਮਹਲਾ ੬" ਵਲ ਧਿਆਨ ਦਿੱਤਾ ਹੈ। ਉਨ੍ਹਾਂ ਦੇ ਸਾਮ੍ਹਣੇ ਬੀੜ ਤਾਂ ਇਹੀ ਹੈ ਜਿਸ ਦੇ ਭੰਨੇ ਸੰਮਤ ਨੂੰ ਉਨ੍ਹਾਂ ੧੬੪੮ ਸਿੱਧ ਕਰਨ ਦਾ ਜ਼ੋਰ ਲਾਇਆ ਹੈ।

ਇਸ ਗ੍ਰੰਥ ਵਿਚ ਗੁਰੂ ਸਾਹਿਬਾਨ ਦੇ ਕਰ ਕਮਲਾਂ ਨਾਲ ਲਿਖਿਆ ਦੂਜਾ ਨੀਸਾਣੁ ਪਤ੍ਰਾ ੩੭੦ ਉਪਰ ਪ੍ਰਾਪਤ ਹੈ (ਪਲੇਟ xxvi, ਚਿਤ੍ਰ ੨੧)। ਇਹ ਵੀ ਪਤ੍ਰਾ ੩੪ ਤੇ ਲਗੇ ਖ਼ੂਬਸੂਰਤ ਫ੍ਰੇਮ ਵਾਂਙ ਤਿਆਰ ਕੀਤੇ ਢਾਂਚੇ ਵਿਚ ਮੜ੍ਹਿਆ ਹੋਇਆ ਹੈ। ਬੀੜ ਦੇ ਮਾਲਿਕ ਇਸ ਨੂੰ ਪੰਚਮ ਪਾਤਸ਼ਾਹ ਦੇ ਕਰ ਕਮਲਾਂ ਨਾਲ ਲਿਖਿਆ ਮੂਲਮੰਤ੍ਰ ਦਸਦੇ ਹਨ। ਗ੍ਰੰਥ ਦੇ ਤਤਕਰੇ ਵਿਚ ਇਸ ਦਾ ਜ਼ਿਕਰ ਨਹੀਂ ਹੈ। ਸ੍ਰੀ ਕਰਤਾਰਪੁਰੀ ਬੀੜ ਵਿਚ ਮਿਲਦੇ ਪੰਚਮ ਪਾਤਸ਼ਾਹ ਦੇ ਨੀਸਾਣੁ ਨਾਲ ਇਹ ਰਲਦਾ ਨਹੀਂ (ਦੇਖੋ ਪਲੇਟ xxii ਚਿਤ੍ਰ ੧੭); ਨ ਅੱਖਰਾਂ ਦੀ ਬਨਾਵਟ ਰਲਦੀ ਹੈ, ਨ ਸ਼ਬਦ-ਜੋੜ। "ਅਜੂਨੀ" ਨੂੰ "ਅਜੀਨੀ" ਲਿਖਿਆ ਹੋਇਆ ਹੈ। ਇਸ ਕਾਰਣ ਇਸ ਦੇ ਅਸਲੀ ਹੋਣ ਦਾ ਸੰਦੇਹ ਬਣਿਆ ਰਹਿੰਦਾ ਹੈ। ਗਿਆਨੀ ਰਾਜਿੰਦਰ ਸਿੰਘ ਬਲ ਨੇ ਇਸ ਦਾ ਅਕਸ ਵੀ ਆਪਣੀ ਪੁਸਤਕ ਵਿਚ ਦਿੱਤਾ ਹੈ,[6] ਪਰ ਇਹ ਫੋਟੋ-ਕਾਪੀ ਨਹੀਂ ਤੇ ਨ ਹੀ ਟ੍ਰੇਸ ਕੀਤੀ ਹੋਈ ਕਾਪੀ ਹੈ। ਇਹ ਸਗੋਂ ਹੱਥ ਨਾਲ ਕੀਤੀ ਉਸ ਦੀ ਨਕਲ ਹੈ, ਜਿਸ ਕਾਰਣ ਅੱਖਰਾਂ ਦੀ ਬਨਾਵਟ ਨਹੀਂ ਰਲਦੀ, ਸ਼ਬਦ-ਜੋੜ ਫ਼ਰਕ ਪਾ ਗਏ ਹਨ ਤੇ ਅੱਖਰ ਆਪਣੀ ਸੱਤਰ ਵੀ ਬਦਲ ਗਏ ਹਨ।

ਜੀ. ਬੀ. ਸਿੰਘ ਨੇ ਇਸ ਗ੍ਰੰਥ ਦੇ ਰਾਗ ਮਾਰੂ ਦੇ ਅੰਤ ਤੇ, ਮੀਰਾਂ ਬਾਈ ਦੇ ਸ਼ਬਦ ਦੇ ਪਿੱਛੋਂ, ਕੋਰੀ ਥਾਂ ਪੁਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪ੍ਰਵਾਨਗੀ ਦੀ ਮੁਹਰ ਲੱਗੇ ਹੋਣ, ਤੇ ਨੀਸਾਣੁ ਉਹਨਾਂ ਦੇ ਹੱਥ ਦਾ ਹੋਣ ਦੀ ਗੱਲ ਕੀਤੀ ਹੈ ਤੇ ਉਸ ਦਾ ਪਤਾ ਇਸ ਤਰ੍ਹਾਂ ਦਿੱਤਾ ਹੈ :

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

| ਗੁਰੂ ਨਾਨਕ ਚਰਨ<br>ਸਰਨ ਸਾਹਿਬ ਹਰਿ<br>ਗੋਬਿੰਦ ਜੀ | ਗੋਰੂ ਜੀ<br><br>੧ਓ ਸਤਿਨਾਮੁ<br>ਵਾਹਿਗੁਰੂ ਜੀ |
|---|---|

Reverse & obverse of the seal[7]

[5]· ਦੇਖੋ 'ਪ੍ਰਾਚੀਨ ਬੀੜਾਂ', ਪੰਨਾ ੧੩੦.

[6]· ਦੇਖੋ, 'ਭਾਈ ਬੰਨੋ ਦਰਪਨ ਤੇ ਖਾਰੇ ਵਾਲੀ ਬੀੜ', ਪੰਨਾ ੧੦੨ ਦੇ ਸਾਮ੍ਹਣੇ ਵਾਲਾ ਪੰਨਾ।

[7]· 'ਪ੍ਰਾਚੀਨ ਬੀੜਾਂ', ਪੰਨਾ ੧੩੧.

ਪਤਾ ਨਹੀਂ ਜੀ. ਬੀ. ਸਿੰਘ ਨੇ ਉਪਰਲੇ ਨੀਸਾਣ ਵਾਲੇ ਮੂਲਮੰਤ੍ਰ ਨਾਲ ਇਹ ਮੁਹਰ "ਗੁਰੂ ਨਾਨਕ ਚਰਨ ਸਰਨ" ਵਾਲੀ ਕਿਵੇਂ ਜੋੜ ਦਿੱਤੀ ਹੈ ? ਭਾਈ ਹਰਮੰਦਰ ਸਿੰਘ ਭਾਟੀਆ ਨੇ ਭਾਈ ਬੰਨੋ ਜੀ ਵਾਲੀ ਆਦਿ ਬੀੜ ਬਾਰੇ ਜੋ ਇੰਦ੍ਰਾਜ ਰਜਿਸਟਰ ਦੀ ਸ਼ਕਲ ਵਿਚ ਤਿਆਰ ਕੀਤੇ ਸਨ ਤੇ ਜਿਸ ਦੀ ਇਕ ਫੋਟੋ ਸਟੈਟ ਕਾਪੀ ਇਨ੍ਹਾਂ ਸੱਤਰਾਂ ਦੇ ਲੇਖਕ ਪਾਸ ਮੌਜੂਦ ਹੈ, ਇਸ ਗ੍ਰੰਥ ਦੇ ਪਤ੍ਰਾ ੩੭੦ ਉਪਰ "ਪੰਜਵੀਂ ਪਾਤਸ਼ਾਹੀ ਦੇ ਦਸਤਖਤ ਮੂਲਮੰਤ੍ਰ ਦੀ ਸ਼ਕਲ ਵਿਚ" ਹੋਣ ਦੀ ਗੱਲ ਤਾਂ ਕਰਦਾ ਹੈ, ਪਰ ਕਿਸੇ ਮੁਹਰ ਦੇ ਲਗੇ ਹੋਣ ਦਾ ਜ਼ਿਕਰ ਨਹੀਂ ਕਰਦਾ। ਸਾਡੀ ਗੁਰਦ੍ਵਾਰਾ ਭਾਈ ਬੰਨੋ ਦੇ ਜਨਰਲ ਸਕਤ੍ਰ ਭਾਈ ਕਲਿਆਨ ਸਿੰਘ ਪਾਸੋਂ ਕੀਤੀ ਪੁਛ ਵੀ ਗ੍ਰੰਥ ਵਿਚ ਇਸ ਮੁਹਰ ਦੇ ਨ ਹੋਣ ਦੀ ਤਸਦੀਕ ਕਰਦੀ ਹੈ। ਗਿਆਨੀ ਰਾਜਿੰਦਰ ਸਿੰਘ ਬਲ ਨੇ ਭਾਈ ਹਰਮੰਦਰ ਸਿੰਘ ਭਾਟੀਆ ਵਾਲੇ ਸਾਰੇ ਨੋਟਸ ਆਪਣੀ ਪੁਸਤਕ ਵਿਚ ਸੰਮਿਲਿਤ ਕੀਤੇ ਹੋਏ ਹਨ। ਉਸ ਨੇ ਵੀ ਪੰਨਾ ੩੭੦ ਉਪਰ (ਜੋ ਗ਼ਲਤੀ ਨਾਲ ੩੭੨) ਛਪਿਆ ਹੋਇਆ ਹੈ, ਕੇਵਲ ਪੰਜਵੀਂ ਪਾਤਸ਼ਾਹੀ ਦੇ ਦਸਤਖਤ ਮੂਲਮੰਤ੍ਰ ਦੀ ਸ਼ਕਲ ਵਿਚ ਹੋਣ ਦੀ ਪੁਸ਼ਟੀ ਕੀਤੀ ਹੈ; ਹੋਰ ਕਿਸੇ ਲਿਖਤ ਦਾ ਪਤਾ ਨਹੀਂ ਦਿੱਤਾ। **ਵਾਸਤਵ ਵਿਚ ਇਹ ਵਖਰੇ ਕਾਗਜ਼ ਤੇ ਕਰਾਈ ਗਈ ਵਖਰੀ ਲਿਖਤ ਹੈ** ਜਿਸ ਦਾ ਬੀੜ ਵਿਚ ਕਥਿਤ ਨੀਸਾਣੁ ਨਾਲ ਕੋਈ ਸੰਬੰਧ ਨਹੀਂ, ਪਰ ਜਿਸ ਨੂੰ ਬੰਨੋਆਣੀਏ ਗ੍ਰੰਥ ਸਾਹਿਬ ਨਾਲ ਜੋੜ ਦੇਂਦੇ ਹਨ। ਗਿਆਨੀ ਰਾਜਿੰਦਰ ਸਿੰਘ ਬਲ ਨੇ ਵੀ ਆਪਣੀ ਪੁਸਤਕ ਵਿਚ ਇਹ ਕਹਾਣੀ ਕਿਸੇ ਦੀ ਜ਼ਬਾਨੀ ਪਾਈ ਹੈ :

> ਭਾਈ ਬੰਨੋ ਜੀ ਵਾਲੀ ਬੀੜ ਉਹ ਇਤਿਹਾਸਕ ਬੀੜ ਹੈ ਜਿਸ ਨੂੰ ਭਾਈ ਗੁਰਦਾਸ ਜੀ ਦੀ ਲਿਖਤ ਆਦਿ ਬੀੜ ਦੇ ਉਤਾਰੇ ਦਾ ਮਾਣ ਪ੍ਰਾਪਤ ਹੈ। ਅਤੇ ਆਦਿ ਵਿਚ ਸਾਹਿਬ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਆਪਨੇ ਪਾਵਨ ਕਰ ਕਮਲਾਂ ਦੁਆਰਾ (ਨਿਸ਼ਾਨ) ਮੂਲਮੰਤ੍ਰ ਲਿਖਨ ਦੀ ਅਪਾਰ ਬਖਸ਼ਿਸ਼ ਕੀਤੀ ਹੈ।
>
> ਮੀਰੀ ਪੀਰੀ ਦੇ ਮਾਲਿਕ ਸਾਹਿਬ ਗੁਰੂ ਹਰਿ ਗੋਬਿੰਦ ਜੀ ਨੇ ਆਪਣੇ ਸ਼ਕਤੀਸ਼ਾਲੀ ਤੀਰ ਨਾਲ, ਨਿਮਨ ਲਿਖਤ ਸ਼ਬਦ (ਨਿਸ਼ਾਨ) ਅੰਕਿਤ ਕੀਤੇ : "ਗੁਰੂ ਜੀ ੧ੳ ਸਤਿਨਾਮ ਵਾਹਿਗੁਰੂ ਜੀ ਸ੍ਰੀ" । ਇਸ ਦੇ ਨਾਲ ਹੀ ਸਾਹਿਬ ਨੇ ਗੁਰੂ ਦਰਬਾਰ ਦੀ ਛਾਪ ਲਗਾਨ ਦੀ ਮਹਾਨ ਬਖਸ਼ਿਸ਼ ਕੀਤੀ ਹੈ ਜਿਸ ਦੇ ਅਕਸ਼ਰ ਇਸ ਪ੍ਰਕਾਰ ਹਨ : **ਗੁਰੂ ਨਾਨਕ ਚਰਨ ਸਰਨ ਸਾਹਿਬ ਹਰਗੋਬਿੰਦ ਜੀ ॥**"[8]

**ਗਿਆਨੀ ਰਾਜਿੰਦਰ ਸਿੰਘ ਬਲ** ਨੇ ਇਸ ਲਿਖਤ ਦੀ ਫੋਟੋ-ਕਾਪੀ ਵੀ ਆਪਣੀ ਪੁਸਤਕ ਦੇ ਪੰਨਾ ੧੦੨ ਦੇ ਸਾਮ੍ਹਣੇ ਵਾਲੇ ਪੰਨੇ ਤੇ ਦਿੱਤੀ ਹੈ। (ਦੇਖੋ XXVII, ਪਲੇਟ ਚਿਤ੍ਰ ੨੨) ਇਹ ਇਕ ਹੀ ਮੁਹਰ ਦੇ Reverse ਅਤੇ Obverse ਦਾ ਚਿਤ੍ਰ ਨਹੀਂ, ਜਿਵੇਂ ਕਿ ਜੀ. ਬੀ. ਸਿੰਘ ਨੇ ਲਿਖਿਆ ਹੈ, ਸਗੋਂ ਗਿਆਨੀ ਬਲ ਦੇ ਲਿਖੇ ਅਨੁਸਾਰ ਗੁਰੂ ਸਾਹਿਬ ਵਲੋਂ

[8]'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ', ਪੰਨਾ ੧੧੭.



ਕੀਤੀ ਲਿਖਤ ਉਪਰ ਲੱਗੀ ਮੁਹਰ ਦਾ ਚਿਤ੍ਰ ਹੈ। ਬਲ ਨੇ ਇਸ ਚਿਤ੍ਰ ਦੇ ਥਲੇ ਨੋਟ ਲਿਖਿਆ ਹੈ, ਉਸ ਵਿਚ ਉਨ੍ਹਾਂ ਇਸ ਨੂੰ "ਖਾਰੇ ਵਾਲੀ ਬੀੜ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਛੇਵੀਂ ਪਾਤਸ਼ਾਹੀ ਦਾ ਨਿਸ਼ਾਨ" ਦਸਿਆ ਹੈ। ਪਰੰਤੂ, ਭਾਈ ਬੰਨੋ ਦੇ ਨਾਂ ਤੇ ਇਸ ਵਕਤ ਚਲਦੀ ਬੀੜ ਵਿਚ ਇਹ ਲਿਖਤ ਤੇ ਮੁਹਰ ਨਹੀਂ ਹੈ। ਸੋ ਇਹ ਵੀ ਜੀ. ਬੀ. ਸਿੰਘ ਅਤੇ ਗਿਆਨੀ ਰਾਜਿੰਦਰ ਸਿੰਘ ਬਲ ਦੀ ਗ਼ਲਤ-ਬਿਆਨੀ ਨਿਕਲੀ।

ਇਸ ਗ੍ਰੰਥ ਦੇ ਅੰਤ ਤੇ ਫ਼ਾਲਤੂ ਬਾਣੀਆਂ ਵਿਚ ਦਰਜ ਇਕ ਰਚਨਾ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਹੈ। ਰਾਜੇ ਸ਼ਿਵਨਾਭ ਦਾ ਪਤਾ ਦੇਂਦੀ ਇਸ ਲਿਖਤ ਵਿਚ ਸ਼ਹਰ ਤਿਜਾਵੂਰ (ਤੰਜੋਰ) ਦੇ ਇਕ ਨਾਯਕ ਰਾਜੇ ਦਾ ਜ਼ਿਕਰ ਹੈ ਜਿਸ ਦਾ ਨਾਂ "ਐਇਰਾ-ਪਤਿ" (ਐਯਰਪਤਿ) ਲਿਖਿਆ ਹੈ। ਜੀ. ਬੀ. ਸਿੰਘ ਨੇ ਇਸ ਨਾਯਕ ਰਾਜੇ ਦੇ ਕਾਲ ਦੀ ਟੋਹ ਲਾਈ ਹੈ। ਉਹ ਦਸਦੇ ਹਨ ਕਿ ਜਿਸ ਰਾਜੇ ਦਾ ਇਸ ਲਿਖਤ ਵਿਚ ਇਸ਼ਾਰਾ ਹੈ, ਉਹ ਸੰਨ ੧੬੭੩ (ਸੰਮਤ ੧੭੩੦) ਵਿਚ ਥੋੜੇ ਚਿਰ ਲਈ ਹੀ ਰਾਜਾ ਸੀ।[9] ਉਨ੍ਹਾਂ ਅਨੁਸਾਰ ਉਸ ਦਾ ਜ਼ਿਕਰ ਇਸ ਗ੍ਰੰਥ ਦੀ ਉਪਰੋਕਤ ਲਿਖਤ ਵਿਚ ਇਸ ਦੇ ਲਿਖੇ ਜਾਣ ਦੇ ਸਮੇਂ ਨੂੰ ੧੭੩੦ ਬਿ. ਦੇ ਪਿੱਛੇ ਲੈ ਜਾਂਦਾ ਹੈ। ਇਹ ਪ੍ਰਸ਼ਨ ਜੀ. ਬੀ. ਸਿੰਘ ਦੇ ਸਾਮ੍ਹਣੇ ਉਠ ਖੜਾ ਹੋਇਆ ਸੀ ਤੇ ਸਾਡੇ ਸਾਮ੍ਹਣੇ ਵੀ ਹੈ। ਜੀ. ਬੀ. ਸਿੰਘ ਨੇ ਤਾਂ ਇਹ ਕਹ ਕੇ ਖਹੜਾ ਛੁਡਾ ਲਇਆ ਕਿ ਮੌਜੂਦਾ ਬੀੜ (ਭਾਈ ਬੰਨੋ ਵਾਲੀ) ਰਾਗ ਕਾਨੜਾ ਤੋਂ ਲੈ ਕੇ ਇਸ ਵਾਧੂ ਬਾਣੀ ਸਮੇਤ ਰਾਗ ਮਾਲਾ ਤੇ ਸਿਆਹੀ ਕੀ ਬਿਧੀ ਤਕ ਇਕ ਹੱਥ ਦੀ ਲਿਖਤ ਹੋਣ ਕਾਰਣ, ਬਹੁਤ ਚਿਰ ਪਿੱਛੋਂ ਕਿਸੇ ਹੋਰ ਦੀ ਲਿਖ ਕੇ ਪਾਈ ਲਗਦੀ ਹੈ ਕਾਰਣ ? (ਆਪ ਗਵੇੜ ਲਾ ਕੇ ਦਸ ਰਹੇ ਹਨ।) 'ਅਸਲ ਬੀੜ ਦੇ ਛੇਕੜਲੇ ਕੁਝ ਵਰਕੇ ਖਸਤਾ ਹੋ ਗਏ ਹੋਣਗੇ ਜਾਂ ਪਾਟ ਗਏ ਹੋਣਗੇ।"[10]

ਜੀ. ਬੀ. ਸਿੰਘ ਦਾ ਇਹ ਕਿਆਸ ਠੀਕ ਨਹੀਂ ਹੈ। ਸਮੁਚੇ ਗ੍ਰੰਥ ਸਾਹਿਬ ਦੀ ਲਿਖਤ, ਸਿਆਹੀ ਤੇ ਪਤ੍ਰੇ ਇਕੱਲੇ ਦੁਕੱਲੇ ਸ਼ਬਦ, ਪੰਗਤੀ ਜਾਂ ਪਦ ਨੂੰ ਛੱਡ ਕੇ, ਜੋ ਸੁਧਾਈ ਜਾਂ ਸੰਪੂਰਣਤਾ ਹਿਤ ਦੂਜੇ ਲਿਖਾਰੀਆਂ ਨੇ ਪਾਏ, ਇਕ ਹੀ ਹੱਥ ਦੀ ਕ੍ਰਿਤ ਹਨ। ਇਹੋ ਜਿਹਾ ਕੋਈ ਦ੍ਰਿੜ੍ਹ ਆਧਾਰ ਨਹੀਂ ਜਿਸ ਦੇ ਬਲਬੂਤੇ ਇਹ ਕਹਿਆ ਜਾ ਸਕੇ ਕਿ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਮੂਲ ਲਿਖਤ ਦੇ ਬਹੁਤ ਚਿਰ ਪਿੱਛੋਂ ਗ੍ਰੰਥ ਵਿਚ ਕਿਸੇ ਹੋਰ ਨੇ ਦਾਖ਼ਲ ਕੀਤੀ। ਇਸ ਲਈ ਬੀੜ ਦੇ ਰਚੇ ਜਾਣ ਦੀ ਸਮੱਸਿਆ ਸਮਾਧਾਨ ਲਈ ਹਾਲ ਉਸੇ ਤਰ੍ਹਾਂ ਖੜੀ ਹੈ।

ਹੁਣ ਸਥਿਤੀ ਇਹ ਹੈ : (੧) ਤਤਕਰੇ ਵਿਚ ਭੰਨਿਆ ਤੋੜਿਆ ਪਰ ਠੀਕ ਸੰਮਤ ੧੬੯੯ ਇਸ ਬੀੜ ਨੂੰ ਛੇਵੇਂ ਪਾਤਸ਼ਾਹ ਦੇ ਸਮੇਂ ਦੀ ਸਿੱਧ ਕਰਦਾ ਹੈ; (੨) ਗ੍ਰੰਥ ਵਿਚ

[9]'ਪ੍ਰਾਚੀਨ ਬੀੜਾਂ', ਦੇਖੋ ਪੰਨਾ ੧੪੦, ੩੬੯ ਅਤੇ ੩੭੨

[10]ਉਹੀ, ਪੰਨਾ ੧੪੦.